## PUNJAB VIDHAN SABHA

***Tuesday, the 12th February, 2019***

*The Vidhan Sabha met in the Vidhan Sabha Hall, Vidhan Bhavan, Sector 1, Chandigarh at 2.00 P.M. Mr. Speaker (Rana Kanwar Pal Singh) in the Chair.*

-----

## OBITUARY REFERENCES

**ਮਾਨਯੋਗ ਸਪੀਕਰ :** ਪੰਜਾਬ ਵਿਧਾਨ ਸਭਾ ਦੇ ਪਿਛਲੇ ਸਮਾਗਮ ਤੋਂ ਅੱਜ ਤੱਕ ਦੇ ਸਮੇਂ ਦੌਰਾਨ ਕਈ ਸਤਿਕਾਰਯੋਗ ਉੱਘੀਆਂ ਸ਼ਖਸੀਅਤਾਂ ਸਾਡੇ ਤੋਂ ਵਿੱਛੜ ਗਈਆਂ ਹਨ । ਅਸੀਂ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਇਕੱਤਰ ਹੋਏ ਹਾਂ । ਕੁਝ ਅਜਿਹੀਆਂ ਸ਼ਖਸੀਅਤਾਂ ਜੋ ਆਪਣੇ ਜੀਵਨ ਨੂੰ ਕੌਮ ਦੇ ਲੇਖੇ ਲਗਾ ਕੇ ਸਮਾਜ ਅਤੇ ਦੇਸ਼ ਦੀ ਸੇਵਾ ਵਿੱਚ ਵਡਮੁੱਲਾ ਯੋਗਦਾਨ ਪਾਉਂਦੇ ਹੋਏ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ, ਆਓ, ਅਸੀਂ ਸਾਰੇ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਆਪਣੀ ਸ਼ਰਧਾਂਜਲੀ ਭੇਂਟ ਕਰੀਏ।

ਸ਼੍ਰੀ ਜੌਰਜ ਫਰਨਾਂਡਿਜ਼ ਜੀ, ਸਾਬਕਾ ਕੇਂਦਰੀ ਮੰਤਰੀ ਸਾਨੂੰ ਮਿਤੀ 29 ਜਨਵਰੀ, 2019 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 3 ਜੂਨ, 1930 ਨੂੰ ਮੈਂਗਲੌਰ, ਕਰਨਾਟਕਾ ਵਿਖੇ ਹੋਇਆ। ਉਹ ਲੋਕ ਸਭਾ ਦੀਆਂ 9 ਟਰਮਜ਼ ਦੌਰਾਨ ਮੈਂਬਰ ਰਹੇ ਅਤੇ 1998 ਤੋਂ 2004 ਤੱਕ ਕੇਂਦਰ ਸਰਕਾਰ ਵਿੱਚ ਰੱਖਿਆ ਮੰਤਰੀ ਦੇ ਅਹੁਦੇ ਤੇ ਬਿਰਾਜਮਾਨ ਰਹੇ। ਉਨ੍ਹਾਂ ਦੇ ਕਾਰਜਕਾਲ ਦੌਰਾਨ ਸਾਲ 1998 ਵਿੱਚ ਪੋਖਰਨ (ਰਾਜਸਥਾਨ) ਵਿਖੇ ਦੇਸ਼ ਦੀ ਪ੍ਰਮਾਣੂ ਸ਼ਕਤੀ ਦਾ ਟੈਸਟ ਕੀਤਾ ਗਿਆ ਸੀ। ਉਨ੍ਹਾਂ ਦੀ ਹੀ ਦਲੇਰਾਨਾ ਲੀਡਰਸ਼ਿਪ ਹੇਠਾਂ ਦੇਸ਼ ਨੇ ਸਾਲ 1999 ਵਿੱਚ ਕਾਰਗਿਲ ਦਾ ਯੁੱਧ ਲੜਿਆ ਅਤੇ ਜਿੱਤ ਪ੍ਰਾਪਤ ਕੀਤੀ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਦੇਸ਼ ਇਕ ਮਹਾਨ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਸਰਦਾਰ ਦਲੀਪ ਸਿੰਘ ਪਾਂਧੀ, ਸਾਬਕਾ ਮੰਤਰੀ, ਪੰਜਾਬ ਵੀ ਸਾਨੂੰ ਮਿਤੀ 26 ਜਨਵਰੀ, 2019 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 17 ਅਗਸਤ, 1936 ਨੂੰ ਪਿੰਡ ਝਾਬਾਲਾ, ਜ਼ਿਲ੍ਹਾ ਪਟਿਆਲਾ ਵਿਖੇ ਹੋਇਆ। ਉਨ੍ਹਾਂ ਨੇ ਕਾਨੂੰਨ ਦੀ ਵਿੱਦਿਆ ਹਾਸਲ ਕੀਤੀ ਅਤੇ ਉਹ ਸਾਲ 1969 ਵਿੱਚ ਪਹਿਲੀ ਵਾਰ ਅਮਲੋਹ ਹਲਕੇ ਤੋਂ ਪੰਜਾਬ ਵਿਧਾਨ ਸਭਾ ਲਈ ਚੁਣੇ ਗਏ। ਇਸ ਉਪਰੰਤ 1977,

[ ਮਾਨਯੋਗ ਸਪੀਕਰ ]

1980 ਅਤੇ ਫਿਰ 1985 ਵਿੱਚ ਐਮ.ਐਲ.ਏ. ਚੁਣੇ ਗਏ ਅਤੇ ਉਨ੍ਹਾਂ ਨੇ ਮਈ, 1986 ਵਿੱਚ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਰਾਜ ਮੰਤਰੀ ਵਜੋਂ ਕਾਰਜਭਾਰ ਸੰਭਾਲਿਆ। ਉਨ੍ਹਾਂ ਨੇ ਪੰਜਾਬ ਵਿਧਾਨ ਸਭਾ ਦੀਆਂ ਵੱਖ-ਵੱਖ ਕਮੇਟੀਆਂ ਦੇ ਸਭਾਪਤੀ ਅਤੇ ਮੈਂਬਰ ਵਜੋਂ ਸੇਵਾ ਨਿਭਾਉਂਦਿਆਂ ਅਹਿਮ ਯੋਗਦਾਨ ਪਾਇਆ। ਉਨ੍ਹਾਂ ਨੇ ਬਟਾਲਾ ਅਤੇ ਲੁਧਿਆਣਾ ਵਿਖੇ ਹੋਈਆਂ ਵਿਸ਼ਵ ਅਕਾਲੀ ਕਾਨਫਰੰਸਾਂ ਵਿੱਚ ਹਿੱਸਾ ਲਿਆ। ਉਹ ਸੰਵਿਧਾਨ ਦੇ ਅਨੁਛੇਦ 25 ਵਿੱਚੋਂ 'ਸਿੱਖ' ਸ਼ਬਦ ਕੱਟਣ ਲਈ ਸਾਲ 1984 ਵਿੱਚ 27 ਫਰਵਰੀ ਤੋਂ 13 ਮਾਰਚ ਤੱਕ ਕੇਂਦਰੀ ਜੇਲ੍ਹ, ਦਿੱਲੀ ਵਿੱਚ ਰਹੇ। ਇਸ ਤੋਂ ਇਲਾਵਾ ਉਹ ਮਾਤਾ ਗੁਜਰੀ ਕਾਲਜ, ਫਤਿਹਗੜ੍ਹ ਸਾਹਿਬ ਦੀ ਪ੍ਰਬੰਧਕੀ ਕਮੇਟੀ ਦੇ ਮੈਂਬਰ ਵੀ ਰਹੇ। ਉਨ੍ਹਾਂ ਨੇ ਆਪਣੇ ਕਾਰਜਕਾਲ ਦੌਰਾਨ ਨਵੀਆਂ ਸੜਕਾਂ ਦੇ ਨਿਰਮਾਣ, ਨਹਿਰਾਂ ਅਤੇ ਡਰੇਨਾਂ ਤੇ ਪੁਲਾਂ ਦੇ ਨਿਰਮਾਣ ਵਿੱਚ ਵਿਸ਼ੇਸ਼ ਯੋਗਦਾਨ ਪਾਇਆ। ਉਨ੍ਹਾਂ ਨੇ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਕਮਿਸ਼ਨ ਦੇ ਮੈਂਬਰ ਵਜੋਂ ਵੀ ਸੇਵਾ ਨਿਭਾਈ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਰਾਜ ਇਕ ਉੱਘੇ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਸਰਦਾਰ ਗੋਬਿੰਦ ਸਿੰਘ ਕਾਂਝਲਾ, ਸਾਬਕਾ ਮੰਤਰੀ, ਪੰਜਾਬ ਵੀ ਸਾਨੂੰ ਪਿਛਲੇ ਦਿਨੀਂ 8 ਅਤੇ 9 ਫਰਵਰੀ, 2019 ਦੀ ਦਰਮਿਆਨੀ ਰਾਤ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 2 ਅਪ੍ਰੈਲ, 1951 ਨੂੰ ਪਿੰਡ ਕਾਂਝਲਾ, ਤਹਿਸੀਲ ਧੂਰੀ, ਜ਼ਿਲ੍ਹਾ ਸੰਗਰੂਰ ਵਿਖੇ ਹੋਇਆ। ਉਹ ਪਹਿਲੀ ਵਾਰ 1985 ਵਿੱਚ ਸ਼ੇਰਪੁਰ ਵਿਧਾਨ ਸਭਾ ਹਲਕੇ ਤੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਅਤੇ ਸਰਕਾਰ ਵਿੱਚ ਸੰਸਦੀ ਸਕੱਤਰ ਵਜੋਂ ਸੇਵਾ ਨਿਭਾਈ। ਇਸ ਤੋਂ ਬਾਅਦ ਉਹ 1997 ਅਤੇ 2002 ਵਿੱਚ ਵੀ ਪੰਜਾਬ ਵਿਧਾਨ ਸਭਾ ਦੇ ਮੈਂਬਰ ਵਜੋਂ ਚੁਣੇ ਗਏ। ਉਹ 1997 ਵਿੱਚ ਯੁਵਕ ਸੇਵਾਵਾਂ, ਪੈਨਸ਼ਨਾਂ ਅਤੇ ਸ਼ਿਕਾਇਤ ਨਿਵਾਰਣ ਵਿਭਾਗਾਂ ਦੇ ਰਾਜ ਮੰਤਰੀ ਬਣੇ। ਉਨ੍ਹਾਂ ਨੇ ਗਰੀਬ ਅਤੇ ਦੱਬੇ ਕੁਚਲੇ ਲੋਕਾਂ ਦੀ ਭਲਾਈ ਲਈ ਬਹੁਤ ਕੰਮ ਕੀਤਾ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਸਮਾਜ ਨੂੰ ਵੱਡਾ ਨੁਕਸਾਨ ਹੋਇਆ ਹੈ।

ਸਰਦਾਰ ਚੰਨਣ ਸਿੰਘ, ਸੁਤੰਤਰਤਾ ਸੰਗਰਾਮੀ ਵੀ ਸਾਨੂੰ ਮਿਤੀ 22 ਜਨਵਰੀ, 2019 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 1914 ਵਿੱਚ ਉੱਚਾ ਪਿੰਡ, ਜ਼ਿਲ੍ਹਾ ਕਪੂਰਥਲਾ ਵਿਖੇ ਹੋਇਆ। ਉਨ੍ਹਾਂ ਵਲੋਂ ਭਾਰਤ ਦੇ ਅਜ਼ਾਦੀ ਸੰਗਰਾਮ ਵਿੱਚ ਵੱਧ ਚੜ੍ਹ ਕੇ ਯੋਗਦਾਨ ਪਾਇਆ ਗਿਆ ਅਤੇ ਉਨ੍ਹਾਂ ਨੂੰ ਆਜ਼ਾਦ ਹਿੰਦ ਫੌਜ ਨਾਲ ਜੁੜੇ ਹੋਣ ਕਰਕੇ ਦੂਸਰੀ ਵਿਸ਼ਵ ਜੰਗ ਦੌਰਾਨ ਬ੍ਰਿਟਿਸ਼ ਸਰਕਾਰ ਵੱਲੋਂ ਕੈਦ ਕੀਤਾ ਗਿਆ ਸੀ। ਇਨ੍ਹਾਂ ਨੇ ਆਪਣੀ ਲਗਨ, ਮਿਹਨਤ ਅਤੇ ਕੁਰਬਾਨੀ ਸਦਕਾ ਹਿੰਦੁਸਤਾਨ ਨੂੰ ਅਜ਼ਾਦ

ਕਰਵਾਉਣ ਵਿੱਚ ਆਪਣਾ ਵੱਡਮੁੱਲਾ ਯੋਗਦਾਨ ਪਾਇਆ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਰਾਜ ਇਕ ਮਹਾਨ ਆਜ਼ਾਦੀ ਘੁਲਾਟੀਏ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਅੱਜ ਅਸੀਂ ਇਨ੍ਹਾਂ ਦੀ ਕੁਰਬਾਨੀ ਸਦਕਾ ਮਿਲੀ ਆਜ਼ਾਦੀ ਦਾ ਨਿੱਘ ਮਾਣ ਰਹੇ ਹਾਂ ਅਤੇ ਉਨ੍ਹਾਂ ਨੂੰ ਕਦੇ ਵੀ ਭੁਲਾ ਨਹੀਂ ਸਕਦੇ।

ਸ਼ਹੀਦ ਮੁਖਤਿਆਰ ਸਿੰਘ, ਕਾਂਸਟੇਬਲ ਵੀ ਸਾਨੂੰ ਮਿਤੀ 15 ਜੁਲਾਈ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 20 ਜਨਵਰੀ, 1980 ਨੂੰ ਫੱਤੂ ਵਾਲਾ, ਜ਼ਿਲ੍ਹਾ ਫਾਜ਼ਿਲਕਾ ਵਿਖੇ ਹੋਇਆ। ਉਹ ਮਿਤੀ 15 ਜੁਲਾਈ, 2018 ਨੂੰ ਕੰਨਕੇਰ, ਛੱਤੀਸਗੜ੍ਹ ਵਿਖੇ ਨਕਸਲਵਾਦੀਆਂ ਨਾਲ ਮੁਕਾਬਲੇ ਦੌਰਾਨ ਸ਼ਹੀਦ ਹੋ ਗਏ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਰਾਜ ਇਕ ਜਾਂਬਾਜ਼ ਸਿਪਾਹੀ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਸ਼ਹੀਦ ਲੇਖ ਰਾਜ, ਗੰਨਰ ਵੀ ਸਾਨੂੰ ਮਿਤੀ 7 ਅਗਸਤ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 18 ਨਵੰਬਰ, 1990 ਨੂੰ ਪਿੰਡ ਸਜਰਾਣਾ, ਜ਼ਿਲ੍ਹਾ ਫਾਜ਼ਿਲਕਾ ਵਿਖੇ ਹੋਇਆ। ਉਹ ਮਿਤੀ 7 ਅਗਸਤ, 2018 ਨੂੰ ਓਜੋਮੁਡਾ, ਅਰੁਣਾਚਲ ਪ੍ਰਦੇਸ਼ ਵਿਖੇ ਸਰਹੱਦ ਉਪਰ ਭਾਰੀ ਬਾਰਿਸ਼ ਕਾਰਨ ਪਹਾੜ ਖਿਸਕਣ ਨਾਲ ਸ਼ਹੀਦ ਹੋ ਗਏ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਰਾਜ ਇਕ ਸੈਨਿਕ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਸ਼ਹੀਦ ਸੁਖਚੈਨ ਸਿੰਘ, ਲਾਂਸ ਨਾਇਕ ਵੀ ਸਾਨੂੰ ਮਿਤੀ 8 ਦਸੰਬਰ, 2018 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 4 ਅਪ੍ਰੈਲ, 1990 ਨੂੰ ਪਿੰਡ ਇਸਲਾਮਵਾਲਾ, ਤਹਿਸੀਲ ਅਤੇ ਜ਼ਿਲ੍ਹਾ ਫਾਜ਼ਿਲਕਾ ਵਿਖੇ ਹੋਇਆ। ਉਹ ਆਰਮੀ ਦੀ 19 ਸਿੱਖ ਰੈਜੀਮੈਂਟ ਵਿੱਚ ਅਰੁਣਾਚਲ ਪ੍ਰਦੇਸ਼ ਦੇ ਬਾਰਡਰ ਤੇ ਤਾਇਨਾਤ ਸਨ। ਮਿਤੀ 8 ਦਸੰਬਰ, 2018 ਨੂੰ ਅਰੁਣਾਚਲ ਪ੍ਰਦੇਸ਼ ਦੇ ਲੋਗਡਿੰਗ ਜ਼ਿਲ੍ਹੇ ਵਿੱਚ ਉਹ ਆਪਣੀ ਡਿਊਟੀ ਨਿਭਾਉਂਦੇ ਹੋਏ ਅੱਤਵਾਦੀਆਂ ਨਾਲ ਮੁਕਾਬਲੇ ਦੌਰਾਨ ਸ਼ਹੀਦ ਹੋ ਗਏ ਅਤੇ ਦੇਸ਼ ਕੌਮ ਦੀ ਖਾਤਰ ਆਪਣੀ ਜਾਨ ਵਾਰ ਗਏ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਰਾਜ ਇਕ ਬਹਾਦਰ ਸੈਨਿਕ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮਾਨਯੋਗ ਸਪੀਕਰ ਸਾਹਿਬ ......

**ਮਾਨਯੋਗ ਸਪੀਕਰ :** ਪਹਿਲਾਂ ਪੂਰਾ ਹੋ ਲੈਣ ਦਿਓ। ਸੁਣ ਲਓ, ਜ਼ਰਾ ਬੈਠ ਜਾਓ। ਇਸ ਤੋਂ ਇਲਾਵਾ ਬੈਂਸ ਭਰਾਵਾਂ ਦੇ ਪਿਤਾ ਸਰਦਾਰ ਮੋਹਨ ਸਿੰਘ ਬੈਂਸ 31 ਅਗਸਤ, 2018 ਨੂੰ ਅਕਾਲ ਚਲਾਣਾ ਕਰ ਗਏ ਸਨ। ਇਨ੍ਹਾਂ ਦਾ ਜਨਮ 11.12.1939 ਨੂੰ

[ ਮਾਨਯੋਗ ਸਪੀਕਰ ]

ਹੋਇਆ ਸੀ। ਕਿਰਪਾ ਕਰਕੇ ਸ਼ਰਧਾਂਜਲੀ ਲਿਸਟ ਵਿੱਚ ਇਨ੍ਹਾਂ ਦਾ ਨਾਂ ਵੀ ਸ਼ਾਮਲ ਕੀਤਾ ਜਾਵੇ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਮਾਨਯੋਗ ਸਪੀਕਰ ਸਾਹਿਬ, ਸਰਦਾਰ ਰਵਿੰਦਰ ਸਿੰਘ ਲਿੱਧੜਾਂ, ਸਰਦਾਰ ਬਲਧੀਰ ਸਿੰਘ ਰਾਮਗੜ੍ਹ, ਸਰਦਾਰ ਝਿਲਮਲ ਸਿੰਘ ਗੋਰਸੀਆਂ ਅਤੇ ਸਰਦਾਰ ਹਰਮਿੰਦਰ ਸਿੰਘ, ਚਾਰ ਨੌਜਵਾਨ 4 ਫਰਵਰੀ, 1986 ਨੂੰ ਨਕੋਦਰ ਵਿਖੇ ਪੰਜਾਬ ਪੁਲਿਸ ਦੀਆਂ ਗੋਲੀਆਂ ਨਾਲ ਸ਼ਹੀਦ ਕੀਤੇ ਗਏ ਸਨ। ਇਹ ਨਿਹੱਥੇ ਸਨ ਅਤੇ ਇਨ੍ਹਾਂ ਦਾ ਕਸੂਰ ਕੀ ਕੱਢਿਆ ਕਿ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਹੋਈ ਬੇਅਦਬੀ ਦਾ ਰੋਸ ਕਰ ਰਹੇ ਸਨ। ਇਨ੍ਹਾਂ ਦਾ ਨਾਂ ਐਡ ਕੀਤਾ ਜਾਵੇ।

**(ਰਾਣਾ ਗੁਰਮੀਤ ਸਿੰਘ ਸੋਢੀ) ਖੇਡਾਂ ਅਤੇ ਯੁਵਕ ਸੇਵਾਵਾਂ ਮੰਤਰੀ :** ਸਪੀਕਰ ਸਾਹਿਬ, ਪਿਛਲੇ ਦਿਨੀਂ ਸਾਡੇ ਦੋ ਨੌਜਵਾਨ ਸਰਕਾਰੀ ਵਕੀਲਾਂ ਨਾਲ ਸੜਕ ਹਾਦਸੇ ਵਿੱਚ ਬੜੀ ਅਣਹੋਣੀ ਹੋਈ। ਸ਼੍ਰੀ ਸੰਦੀਪ ਮਾਨ, ਸਹਾਇਕ ਐਡਵੋਕੇਟ ਜਨਰਲ ਅਤੇ ਸ਼੍ਰੀ ਅਤਿੰਦਰਪਾਲ ਸਿੰਘ, ਸਹਾਇਕ ਐਡਵੋਕੇਟ ਜਨਰਲ ਦਾ ਨਾਂ ਇਸ ਵਿੱਚ ਸ਼ਾਮਲ ਕੀਤਾ ਜਾਵੇ।

**ਮਾਨਯੋਗ ਸਪੀਕਰ :** ਜੇਕਰ ਹਾਊਸ ਦੀ ਸਹਿਮਤੀ ਹੈ ਤਾਂ ਮੈਂ ਅਜਿਹਾ ਕਰ ਲੈਂਦਾ ਹਾਂ।

(**ਅਵਾਜ਼ਾਂ** : ਹਾਂ ਜੀ, ਹਾਂ ਜੀ।)

**ਸ਼੍ਰੀ ਐਨ.ਕੇ. ਸ਼ਰਮਾ :** ਸਪੀਕਰ ਸਾਹਿਬ, ਅੱਜ ਟ੍ਰਿਬਿਊਨ ਅਖਬਾਰ ਵਿੱਚ ਖਬਰ ਲੱਗੀ ਹੈ ਕਿ ਉਨ੍ਹਾਂ ਕਿਸਾਨਾਂ ਦੀ ਗਿਣਤੀ 900 ਹੋ ਗਈ ਹੈ, ਜਿਨ੍ਹਾਂ ਕਿਸਾਨਾਂ ਨੇ ਅੱਜ ਤੱਕ ਖੁਦਕੁਸ਼ੀਆਂ ਕੀਤੀਆਂ ਹਨ...

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਲੈ ਕੇ, ਹੁਣ ਤੱਕ ਲਗਭਗ 30 ਕਿਸਾਨ ਖੁਦਕੁਸ਼ੀਆਂ ਕਰ ਗਏ ਸਨ, ਉਨ੍ਹਾਂ ਦਾ ਨਾਂ ਵੀ ਐਡ ਕੀਤਾ ਜਾਵੇ। ਇਕ ਕਿਸਾਨ ਨੇ ਅੱਜ ਆਤਮ ਹੱਤਿਆ ਕੀਤੀ ਹੈ....

**Mr. Speaker :** Not allowed. ਇਨ੍ਹਾਂ ਸਭਨਾਂ ਦੇ ਚਲੇ ਜਾਣ ਨਾਲ ਸਾਨੂੰ ਨਾ ਪੂਰਿਆ ਜਾਣ ਵਾਲਾ ਘਾਟਾ ਪਿਆ ਹੈ ਅਤੇ ਅਸੀਂ ਉਨ੍ਹਾਂ ਦੀਆਂ ਵਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਸਾਨੂੰ ਯਤਨ ਕਰਨਾ ਚਾਹੀਦਾ ਹੈ ਕਿ ਅਸੀਂ ਇਨ੍ਹਾਂ ਵਿਛੜੀਆਂ ਸ਼ਖਸੀਅਤਾਂ ਦੇ ਪਦ-ਚਿੰਨ੍ਹਾਂ ਤੇ ਚਲਦੇ ਹੋਏ ਲੋਕਾਂ ਦੀ ਸੇਵਾ ਵਿੱਚ ਹਾਜ਼ਰ ਹੋਈਏ। ਇਹੀ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ।

**ਸ਼੍ਰੀ ਪਵਨ ਕੁਮਾਰ ਟੀਨੂ :** ਸਪੀਕਰ ਸਾਹਿਬ, ਮੇਰੇ ਹਲਕੇ ਆਦਮਪੁਰ ਦੇ ਪਿੰਡ

ਖੁਰਦਪੁਰ ਦੇ ਕੈਪਟਨ ਹਰਭਜਨ ਸਿੰਘ ਜੀ, ਜਿਹੜੇ ਕਿ 1971 ਦੀ ਜੰਗ ਵਿੱਚ ਬਹੁਤ ਬਹਾਦਰੀ ਨਾਲ ਲੜੇ ਸਨ, ਉਸ ਲੜਾਈ ਵਿੱਚ ਉਨ੍ਹਾਂ ਦੇ ਪੰਜ ਗੋਲੀਆਂ ਲੱਗੀਆਂ ਪਰ ਉਹ ਲੜਦੇ ਰਹੇ। ਉਨ੍ਹਾਂ ਦਾ ਪਿਛਲੇ ਦਿਨੀਂ 5 ਜਨਵਰੀ, 2019 ਨੂੰ ਦਿਹਾਂਤ ਹੋ ਗਿਆ ਹੈ। ਉਨ੍ਹਾਂ ਦਾ ਨਾਂ ਵੀ ਇਸ ਵਿੱਚ ਸ਼ਾਮਲ ਕਰ ਲਿਆ ਜਾਵੇ। ਉਨ੍ਹਾਂ ਦੇ ਸਸਕਾਰ ਮੌਕੇ ਪ੍ਰਸ਼ਾਸਨ ਵਲੋਂ ਅਤੇ ਸਰਕਾਰ ਵੱਲੋਂ ਕੋਈ ਨੁਮਾਇੰਦਾ ਨਹੀਂ ਪਹੁੰਚਿਆ। ਉਨ੍ਹਾਂ ਨੂੰ ਵੀਰ ਚੱਕਰ ਪ੍ਰਾਪਤ ਹੋਇਆ ਸੀ। ਇਹ ਕੋਈ ਛੋਟੀ ਗੱਲ ਨਹੀਂ ਹੈ। ਇਸ ਲਈ ਉਨ੍ਹਾਂ ਦਾ ਨਾਂ ਵੀ ਸ਼ਾਮਲ ਕਰ ਲਿਆ ਜਾਵੇ।

**ਮਾਨਯੋਗ ਸਪੀਕਰ :** ਫੌਜੀ ਅਫਸਰ ਸਨ। ਜੇਕਰ ਹਾਊਸ ਦੀ ਸਹਿਮਤੀ ਹੈ ਤਾਂ ਇਹ ਨਾਂ ਸ਼ਾਮਲ ਕਰ ਲਿਆ ਜਾਵੇ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਸਮੁੱਚਾ ਸਦਨ ਬੜੇ ਦੁੱਖ ਅਤੇ ਗਮਗੀਨ ਹਿਰਦੇ ਨਾਲ ਇਨ੍ਹਾਂ ਵਿਛੜੀਆਂ ਸ਼ਖ਼ਸੀਅਤਾਂ ਪ੍ਰਤੀ ਆਪਣੀ ਸੱਚੀ ਸ਼ਰਧਾਂਜਲੀ ਭੇਟ ਕਰਦਾ ਹੈ। ਅਸੀਂ ਇਸ ਪਵਿੱਤਰ ਸਦਨ ਦੇ ਸਮੂਹ ਮੈਂਬਰ ਪ੍ਰਮਾਤਮਾ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਇਨ੍ਹਾਂ ਵਿਛੜੀਆਂ ਸ਼ਖ਼ਸੀਅਤਾਂ ਦੀਆਂ ਰੂਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖ਼ਸ਼ਣ । ਉਨ੍ਹਾਂ ਦੇ ਪਰਿਵਾਰਾਂ ਨੂੰ ਚੜ੍ਹਦੀ ਕਲਾ ਵਿੱਚ ਰੱਖਣ ਅਤੇ ਭਾਣਾ ਮੰਨਣ ਦਾ ਬਲ ਬਖ਼ਸ਼ਣ।

ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਸਾਰੀਆਂ ਵਿਛੜੀਆਂ ਸ਼ਖ਼ਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ। ਹੁਣ, ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਵਿੱਚ ਦੋ ਮਿੰਟ ਲਈ ਮੋਨ ਧਾਰਨ ਕਰਨ ਲਈ ਖੜ੍ਹੇ ਹੋਈਏ।

(ਇਸ ਉਪਰੰਤ ਸਮੂਹ ਸਦਨ ਨੇ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ।)

**ਮਾਨਯੋਗ ਸਪੀਕਰ:** ਧੰਨਵਾਦ ਜੀ। ਹੁਣ, ਸਦਨ ਬੁੱਧਵਾਰ, ਮਿਤੀ 13 ਫਰਵਰੀ, 2019 ਦੇ 10.00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੁੰਦਾ ਹੈ।

*2.12 ਵਜੇ ਬਾਅਦ ਦੁਪਹਿਰ। (*ਇਸ ਸਮੇਂ ਸਦਨ ਬੁੱਧਵਾਰ, ਮਿਤੀ 13 ਫਰਵਰੀ, 2019 ਦੇ 10.00 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੋ ਗਿਆ।)

-----

# PUNJAB VIDHAN SABHA

**DEBATES**

***Tuesday, the 12th February, 2019***

Vol. VII - No. 1

OFFICIAL REPORT

CONTENTS



**Punjab Vidhan Sabha Secretariat, Chandigarh**

Price : Rs.__________.

